੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ

# ਖਾਲਸਾ ਅਖ਼ਬਾਰ ਲਾਹੌਰ

ਰੰ: ਨਾ: ੪੨੫ ਸਪਤਾਹਕ ਪੱਤ੍ਰ ਸਾ: ਰੁ: ੨।੮

ਨੰ: ੧ | ਵਿਸਾਖ ੨੧ ਸੰ: ਬਿ: ੧੯੫੦ ਮਈ ਦੀ ੧ ਸੰਨ ਈ: ੧੮੯੩ ਨੂੰ ਛਾਪਿਆ ਜਿ: ੧

ਧਰਮ ਅਧਰਮ ਲੋਕ ਪਰਲੋਕ ਬਿਵਹਾਰ ਅਤੇ ਪਰਮਾਰਥ ਦੇ ਜਿਤਨੇ ਕਾਰਜ ਅਤੇ ਖਯਾਲ ਹਨ ਉਨ੍ਹਾਂ ਸਭਨਾਂ ਦਾ ਸਿਧ ਕਾਰਕ ਅਖਬਾਰ ਹੈ। ਅਖਬਾਰ ਤੇ ਬਿਨਾ ਇਸ ਜ਼ਮਾਨੇ ਦੀ ਸ੍ਰਿਸ਼ਟੀ ਵਿੱਚ ਉਹ ਕੋਈ ਕੰਮ ਨਹੀਂ ਹੈ ਜੋ ਸਿਧ ਹੋਵੇ॥

ਅਖਬਾਰ ਪਦ ਦਾ ਅਰਥ ਖਬਰਾਂ ਦਾ ਭੰਡਾਰ ਹੈ। ਭਾਵੇਂ ਉਹ ਚੰਗੀਆਂ ਹੋਣ ਭਾਵੇਂ ਮੰਦੀਆਂ। ਇਸ ਅਖਬਾਰ ਦਾ ਸਿਲਸਿਲਾ ਅੱਜ ਕੱਲ ਤੇ ਜਾਰੀ ਨਹੀਂ ਹੋਇਆ ਬਲਕਿ ਸ੍ਰਿਸ਼ਟੀ ਦੇ ਆਦਿ ਕਾਲ ਤੇਂ ਜਾਰੀ ਹੈ ਅਤੇ ਜਿਉਂ ੨ ਸਦੀਆਂ ਅਰ ਜ਼ਮਾਨੇ ਗੁਜ਼ਰਦੇ ਗਏ ਯਾ ਪਲਟਾ ਖਾਂਦੇ ਰਹੇ ਤਿਉਂ ੨ ਇਹ ਅਖਬਾਰ ਦਾ ਸਿਲਸਿਲਾ ਭੀ ਵਧਦਾ ਚਲਿਆ ਗਿਆ ਅਤੇ ਆਪਣੀ ਉੱਨਤੀ ਸਮਯ ਦੇ ਨਾਲੋ ਨਾਲ ਹੀ ਕਰਦਾ ਅੱਜ ਦੇ ਸਮੇਂ ਅਰਥਾਤ ੧੯੫੦ ਬਿਕ੍ਰਮ ਅਤੇ ੧੮੯੩ ਈ: ਸਨ ਤਕ ਆਨ ਪਹੁੰਚਾ ਹੈ॥

ਜੋ ਅਖਬਾਰ ਅਕਾਲ ਪੁਰਖ ਦੀ ਦਰਗਾਹੋਂ ਲੈ ਕੇ ਅਤੇ ਪੈਗੰਬਰ ਮਹਾਨ ਪੁਰਖਾਂ ਨੇ ਆਮ ਲੋਕਾਂ ਨੂੰ ਸੁਣਾਈ ਉਹ ਹਰ ਇਕ ਮਜ਼ਹਬ ਦੇ ਧਰਮ ਪੁਸਤਕ ਸਦਾਏ ਜਿਨ੍ਹਾਂ ਦੇ ਪੜ੍ਹਨ ਸੁਣਨ ਤੇ ਪੁਰਖ ਲੋਕ ਅਤੇ ਪਰਲੋਕ ਨੂੰ ਸੁਧਾਰ ਸੱਕਦੇ ਹਨ। ਦੂਸਰੇ ਅਖਬਾਰ ਜੋ ਆਮ ਲੋਕਾਂ ਦੇ ਵਡੇ ਨਿਕਲਦੇ ਹਨ, ਜੈਸਾ ਅੱਜ ਕੱਲ ਦਾ ਸਿਲਸਿਲਾ ਹੈ। ਇਹ ਭੀ ਬਹੁਤ ਦੇਸ਼ ਯਾ ਕੌਮ ਨੂੰ ਲਾਭ ਪਹੁੰਚਾ ਸੱਕਦੇ ਹਨ। ਪਰੰਤੂ ਜੇ ਕਰ ਉਨ੍ਹਾਂ ਦੇ ਐਡੀਟਰ ਖੁਦ ਪਰਉਪਕਾਰੀ ਹੋਣ। ਜਿਸ ਵਾਸਤੇ ਅਸੀ ਦੱਸ ਸੱਕਦੇ ਹਾਂ ਜੋ ਇਹ ਸਿਲਸਿਲਾ ਕਦ ਤੇ ਕਿਸ ਤਰਾਂ ਜਾਰੀ ਹੋਇਆ ਚਲਿਆ ਆਉਂਦਾ ਹੈ॥

ਹਿੰਦੂ ਧਰਮ ਦੇ ਅਨੁਸਾਰ ਜਦ ਅਸੀ ਦੇਖਦੇ ਹਾਂ ਤਾਂ ਇਹ ਸਿੱਧ ਹੁੰਦਾ ਹੈ ਕਿ ਜਦ ਅਕਾਲ ਪੁਰਖ ਨੇ ਸ੍ਰਿਸ਼ਟੀ ਰਚੀ ਤਦ ਉਨ੍ਹਾਂ ਦੇ ਵਾਸਤੇ ਬਿਵਹਾਰ ਅਤੇ ਪਰਮਾਰਥ ਦੇ ਸਿੱਧ ਕਰਨ ਲਈ ਚਾਰ ਵੇਦ ਦਿਤੇ ਉਹ ਵੇਦ ਇਕ ਸੁੰਦਰ ਅਖਬਾਰ ਤਸਾਨੀਫ ਈਸ਼੍ਵਰੀ ਜਾਂ ਅਖਰਾਂ ਦੇ ਵਿੱਚ ਸੇ। ਅਰ ਅੱਜ ਤਕ ਇਸ ਸੰਸਾਰ ਵਿੱਚ ਸਭ ਪੁਸਤਕਾਂ ਤੇਂ ਪੁਰਾਣੇ ਸਮਝੇ ਜਾਂਦੇ ਹਨ। ਪਰੰਤੂ ਜਦ ਅਸੀ ਵਿਚਾਰ ਕੇ ਦੇਖਦੇ ਹਾਂ ਤਦ ਕਿਆ ਦੇਖਦੇ ਹਾਂ ਜੋ ਉਹ ਸੰਸਾਰ ਦੇ ਪ੍ਰਾਣੀਆਂ ਨੂੰ ਧਰਮ ਅਤੇ ਅਧਰਮ ਦੇ ਦੱਸਣ ਵਾਲੇ ਅਖਬਾਰ ਸੇ। ਅਰਥਾਤ ਉਨ੍ਹਾਂ ਦੁਆਰੇ ਹਰ ਇਕ ਪ੍ਰਾਣੀਆਂ ਨੂੰ ਸ਼ੁਭ ਅਤੇ ਅਸ਼ੁਭ ਕਰਮਾਂ ਦੇ ਫਲ ਦੁਖ ਸੁਖ ਦੀਆਂ ਖਬਰਾਂ ਮਿਲਦੀਆਂ ਸਨ ਇਸ ਵਾਸਤੇ ਉਹ ਚਾਰੇ ਪੁਸਤਕ ਖਬਰਾਂ ਦੇ ਭਰੇ ਹੋਏ ਅਖਬਾਰ ਸੇ। ਉਸ ਤੇ ਪਿਛੇ ਜਿਉਂ ੨ ਸਮਯ ਨੇ ਉੱਨਤੀ ਕੀਤੀ ਉਸੀ ਤਰ੍ਹਾਂ ਅਖਬਾਰਾਂ ਭੀ ਤਰੱਕੀ ਪਰ ਹੋਈਆਂ ਜਿਸ ਤੇ ਉਨ੍ਹਾਂ ਦੇ ਐਡੀਟਰ ਜੋ ਪ੍ਰਮਾਣੀਕ ਵਿਦ੍ਵਾਨ ਰਿਖੀ ਸੇ ਉਨ੍ਹਾਂ ਨੇ ਆਪਣੇ ਦਿਮਾਗ਼ ਨੂੰ ਤਕਲੀਫ ਦੇਕੇ ਅਨੇਕ ਹੀ ਅਖਬਾਰਾਂ ਦਿਤੀਆਂ ਜਿਨ੍ਹਾਂ ਨੂੰ ਸੁਣਕੇ ਰਾਜੇ ਰਾਜਨੀਤੀ ਦਾਤੇ ਦਾਨ ਪ੍ਰੀਤੀ ਵਿੱਚ ਪ੍ਰਵਿਰਤ ਹੋਏ ਅਤੇ ਯੋਗ ਸੰਨ੍ਯਾਸ ਬ੍ਰਹਮਚਰਜ ਆਦਕ ਵਿੱਚ ਲੋਕਾਂ ਦੀ ਪ੍ਰਵਿਰਤੀ ਹੋਈ ਉਹ ਅਖਬਾਰ ਉਪਨਿਖਦ ਸੇ। ਜਿਨ੍ਹਾਂ ਦੇ ਸਲੋਕਾਂ ਪਰ ਐਥੋਂ ਤਕ ਵਿਸ਼੍ਵਾਸ ਥਾ ਅਤੇ ਅੱਜ ਤਕ ਹੈ ਜੋ ਕੋਈ ਹਿੰਦੂ ਜੋ ਆਪ ਨੂੰ ਆਸਤਕ ਸਦਾਉਂਦਾ ਹੈ ਉਨ੍ਹਾਂ ਦੀ ਆਗਯਾ ਥੋਂ ਬਾਹਰ ਨਹੀਂ ਹੋ ਸਕਦਾ॥

ਫੇਰ ਜਿਸ ਤਰਾਂ ਸਦੀਆਂ ਗੁਜ਼ਰਦੀਆਂ ਗਈਆਂ ਉਸੀ ਤਰ੍ਹਾਂ ਪੁਰਖਾਂ ਦੇ ਸੁਭਾਵ ਅਤੇ ਆਚਾਰ ਬਿਵਹਾਰ ਭੀ ਬਦਲਨੇ ਲੱਗੇ। ਉਨ੍ਹਾਂ ਦੇ ਠੀਕ ਰਖਣ ਲਈ ਜੋ ਉਨ੍ਹਾਂ

ਦੀ ਖਬਰ ਆਂ ਅਲੋਕਾਂ ਨੂੰ ਦੇਣ ਲ-
ਈ ਹੋਰ ਅਖਬਾਰ ਭੀ ਨਿਕਲਨੇ
ਆਰੰਭ ਹੋਏ ਜਿਨਾਂ ਦਾ ਨਾਉਂ ਪੁਰਾ-
ਣ ਰਖਿਆ ਉਨਾਂ ਵਿੱਚ ਵਡੇ ਵਡੇ ਰਾ-
ਜੇ ਮਹਾਰਾਜਿਆਂ ਦੀ ਜੁੱਧ ਵਿੱਦਯਾ
ਅਤੇ ਸੰਗ ਆਦਕਾਂ ਦੇ ਹਾਲ ਅ-
ਰ ਨਾਲ ਉਨਾਂ ਦੇ ਚਾਲ ਚਲਣ ਦਾ
ਬ੍ਰਿਤਾਂਤ ਦੱਸਿਆ ਹੋਇਆ ਹੈ ਜੈਸੇ
ਕਿ ਰਾਮਾਇਣ ਤੇ ਸ੍ਰੀ ਰਾਮਚੰਦ੍ਰ ਜੀ
ਦੇ ਚਾਲ ਚਲਣ ਅਤੇ ਸੂਰਬੀ-
ਰਤਾ ਦੀ ਖਬਰ ਅਤੇ ਭਾਰਤ ਤੇ
ਸ੍ਰੀ ਕ੍ਰਿਸ਼ਨ ਦੇਵ ਪੰਜੇ ਪਾਂਡਵਾਂ ਅ-
ਤੇ ਕੈਰਵਾਂ ਦੇ ਹਾਲ ਸਾਨੂੰ ਪ੍ਰਤੀਤ ਹੋ
ਜਾਂਦੇ ਹਨ। ਇਹ ਸਾਰੇ ਪੁਸਤਕ
ਉਨਾਂ ਦੀਆਂ ਖਬਰਾਂ ਦੇਣ ਲਈ
ਅਖਬਾਰ ਹਨ॥

ਇਸ ਅਖਬਾਰ ਦੇ ਕੰਮ ਨੇ ਐਥੋਂ
ਤਕ ਉੱਨਤੀ ਹਾਸਲ ਕੀਤੀ ਕਿ ਜੋ
ਇਕ ਦੇਸ਼ ਨਾਲੋਂ ਦੂਜਾ ਦੇਸ਼ ਖੁਸ਼ੀ-
ਦੀਆਂ ਮੁਬਾਰਕ ਦੇਂਦਾ ਜੋ ਜਲਸਿ-
ਆਂ ਮਹਾਨਾਂ ਨਾਲ ਹੋਈਆਂ ਹੈਨ ਉ-
ਨਾਂ ਵਿਚ ਭੀ ਆਨ ਰੌਣਕ ਪਾਈ
ਜੈਸਾ ਕਿ ਮਸੀਹ ਦੀਨ ਦੀ ਇਕ
ਖਬਰਾਂ ਨਾਲ ਭਰੀ ਹੋਈ ਅਖ-
ਬਾਰ ਨਿਕਲੀ ਜਿਸ ਦਾ ਨਾਉਂ
ਅੰਜੀਲ ਹੈ। ਪਰੰਤੂ ਇਸ ਤੇ ਪਹ-
ਲੇ ਜੋ ਪੁਰਾਣਾ ਅਹਿਦਨਾਮਾ ਕ-
ਰਕੇ ਸੱਦੀਦਾ ਹੈ ਜਿਸ ਵਿੱਚ ਹਜ-
ਰਤ ਮੂਸਾ ਆਦਕ ਬਹੁਤ ਨਬੀ-
ਆਂ ਦੀਆਂ ਖਬਰਾਂ ਹਨ ਇਹ ਭੀ
ਉਸ ਤੋਂ ਪਿਛਲਾ ਉਸੇ ਦਾ ਹਿੱਸਾ
ਬਣਾਇਆ ਹੈ ਜਿਸ ਵਿਚ ਹਜਰ-
ਤ ਮਸੀਹ ਅਤੇ ਉਨਾਂ ਦੇ ਸੇਵਕਾਂ ਦੀ-
ਆਂ ਖਬਰਾਂ ਹਨ॥

ਉਸ ਤੇ ਅਗਰੋਂ ਅਰਬ ਦੇਸ ਦੇ ਮਹ-
ਤਮ ਸ੍ਰੀ ਮੁਹੰਮਦ ਸਾਹਿਬ ਨੇ ਇ-
ਕ ਅਖਬਾਰ ਐਤੂਫ ਕੀਤੀ ਜਿਸ
ਦਾ ਨਾਮ ਕੁਰਾਨ ਹੈ ਇਸ ਵਿੱਚ ਭੀ
ਦੀਨ ਅਤੇ ਦੁਨੀਆਂ ਦੇ ਸੁਧਾਰ ਲ-
ਈ ਬਹੁਤ ਹਛੀਆਂ ਖਬਰਾਂ ਦਿ-
ਤੀਆਂ ਜੋ ਅਲਾਹੀ ਖਬਰਾਂ ਸਮਝੀ-
ਆਂ ਜਾਂਦੀਆਂ ਹਨ॥

ਇਸ ਤੇ ਅਗਾਰੋ ਸ੍ਰੀ ਗੁਰੂ ਨਾਨਕ
ਦੇਵ ਜੀ ਤੇ ਲੈਕੇ ਦਸਮੇ ਗੁਰੂ ਜੀ ਤ-
ਕ ਇਸ ਦੇਸ਼ ਵਿੱਚ ਲੋਕ ਪ੍ਰਲੋਕ ਦੇ
ਸੁਧਾਰ ਲਈ ਵਡੇ ਵਡੇ ਉੱਤਮ ਸਬ-
ਦਾਂ ਦੀਆਂ ਖਬਰਾਂ ਸੰਸਾਰਕ ਪ੍ਰਾ-
ਣੀਆਂ ਲਈ ਦਿੱਤੀਆਂ ਜਿਸ ਤੇ ਲ-
ਖਾਂ ਜੀਵਾਂ ਨੂੰ ਪੜ੍ਹ ਸੁਣ ਕੇ ਕਿਤਨੇ ਰ-
ਲਾਭ ਪਹੁੰਚੇ ਅਤੇ ਪਹੁੰਚ ਰਹੇ ਹਨ
ਜਿਸ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿ-
ਬ ਜੀ ਹੈ॥

ਇਸ ਸਾਰੇ ਪ੍ਰਸੰਗ ਤੇ ਇਹ ਸਿੱਧ
ਹੋਇਆ ਕਿ ਅਖਬਾਰ ਇਕ ਉਹ
ਚੀਜ ਹੈ ਜੋ ਸ੍ਰਿਸ਼ਟੀ ਦੇ ਆਦ ਕਾਲ
ਤੇ ਲੈਕੇ ਅਜ ਤਕ ਜਾਰੀ ਰਹੀ
ਅਤੇ ਰਹੇਗੀ ਇਸ ਤੇ ਬਿਨਾ ਸਾ-
ਰਾ ਸੰਸਾਰ ਨਕੰਮਾ ਹੈ। ਜਦ ਅ-
ਜ ਕੱਲ ਦੇ ਸਮਿਆਂ ਵਿੱਚ ਇਸ ਪ੍ਰਿ-
ਥੀ ਪਰ ਪੁਰਖਾਂ ਦੀ ਗਿਣਤੀ ਬਹੁ-
ਤ ਹੋ ਗਈ ਤਦ ਇਨਾਂ ਦੀਆਂ ਜਰੂ-
ਰਤਾਂ ਭੀ ਬਹੁਤ ਹੋ ਗਈਆਂ; ਜਦ
ਜਰੂਰਤਾਂ ਹੋਈਆਂ ਤਦ ਉਨਾਂ ਦੇ ਪੂ-
ਰਾ ਕਰਨ ਲਈ ਪੁਰਖਾਂ ਨੇ ਸਾਧਨ
ਭੀ ਨਵੇਂ ਨਵੇਂ ਤਿਆਰ ਕੀਤੇ। ਉਹ ਸਾਧ-
ਨ ਡਾਕਖਾਨੇ ਅਤੇ ਤਾਰ ਬਰਕੀਆ-
ਦਕ ਹਨ ਜਿਨਾਂ ਤੇ ਘਰ ਬੈਠਿਆਂ
ਹੀ ਦੇਸ ਦੇਸਾਂਤਰਾਂ ਦਾ ਹਾਲ ਮਲੂਮ
ਹੋ ਜਾਂਦਾ ਹੈ। ਪਰੰਤੂ ਇਸ ਦਾ ਵਡਾ ਭ-
ਰੀ ਲਾਭਦਾਇਕ ਹਿੱਸਾ ਜੋ ਇਸ ਨੂੰ
ਬਹੁਤ ਸੁਖੈਨਤਾਈ ਨਾਲ ਪ੍ਰਗਟ ਕ-
ਰਕੇ ਸੇ ਪ੍ਰਗਟ ਕੀਤਾ ਗਿਆ ਜਿਸ ਦਾ
ਨਾਉਂ (ਪ੍ਰੇਸ) ਅਰਥਾਤ ਛਾਪੇਖਾਨਾ
ਹੈ ਜਿਸ ਦ੍ਵਾਰੇ ਪੁਰਖ ਅਪਨੇ ਖਿਆਲ
ਨੂੰ ਵਡੀ ਆਸਾਨੀ ਨਾਲ ਪ੍ਰਗਟ ਕ-
ਰਦੇ ਹਨ ਇਸੀ ਤੇ ਇਸ ਦੇ ਪ੍ਰਤਾਪ
ਕਰਕੇ ਹਜਾਰਾਂ ਅਖਬਾਰਾਂ ਹਰਇ-
ਕ ਦੇਸ਼ ਵਿੱਚ ਹਰਇਕ ਭਾਖਾ ਵਿੱਚ
ਨਿਕਲ ਰਹੀਆਂ ਹਨ॥

ਇਨਾਂ ਸਾਰੀਆਂ ਅਖਬਾਰਾਂ ਦਾ ਅ-
ਸਲੀ ਤਾਤਪਰਜ ਏਹ ਹੈ ਕਿ ਦੇਸ਼ੀ
ਵਾ ਕੌਮੀ ਜੋ ਬੁਰਿਆਈਆਂ ਪੈਦਾ
ਹੁੰਦੀਆਂ ਹਨ ਭਾਵੇਂ ਉਹ ਸੰਸਾਰਕ
ਹੋਣ ਭਾਵੇਂ ਧਾਰਮਕ ਉਨਾਂ ਨੂੰ ਰੋਕਿ-
ਆ ਜਾਵੇ, ਜਾ ਜੋ ਪ੍ਰਚਲਤ ਹੋ ਗਈ-
ਆਂ ਹਨ ਉਨਾਂ ਦੀ ਜੜ੍ਹ ਉਖੇੜੀ ਜਾ-
ਵੇ। ਧਰਮ ਅਤੇ ਨਿਆਇ ਦੀ ਵੇਲ
ਇਸ ਭੂਗੋਲ ਪਰ ਲਗਾਈ ਜਾਵੇ।
ਜੋ ਬਾਤ ਭਲਾਈ ਦਾ ਚਸ਼ਮਾ ਹੈ ਉਸ
ਨੂੰ ਲੋਕਾਂ ਪਰ ਪ੍ਰਗਟ ਕੀਤਾ ਜਾਵੇ ਅ-
ਤੇ ਜਿਥੋਂ ਤਕ ਹੋ ਸੱਕੇ ਉਸ ਤੇ ਚਲਾਈ-
ਆ ਜਾਵੇ ਅਤੇ ਜੋ ਬਾਤ ਧਰਮ ਦੀ
ਵਾ ਦੇਸ਼ ਦੀ ਪੋਸ਼ਕ ਹੈ ਉਸ ਵਿੱਚ
ਪ੍ਰਵਿਰਤੀ ਕਰਾਈ ਜਾਵੇ॥

ਇਸ ਵਾਸਤੇ ਅਖਬਾਰ ਦਾ ਹੋਣਾ
ਭੀ ਸੰਸਾਰ ਵਿੱਚ ਨਿਆਇ ਨੀਤੀ

ਚਾਹੁੰਦੇ ਹਾਂ ਜੋ ਦਸਾਂ ਗੁਰੂਆਂ ਦੇ ਉਪਦੇਸ਼ ਰੂਪ ਬ੍ਰਿਖ ਲਗਾਨ ਅਤੇ ਮੁਕਤੀ ਰੂਪੀ ਫਲ ਨੂੰ ਲੈਕੇ ਪੰਥ ਵਿੱਚ ਬਿਰਾਜਮਾਨ ਅਰਥਾਤ ਅਟਲ ਹੋਣ ਅਤੇ ਜਿਨਾਂ ਦੇ ਪ੍ਰਤਾਪ ਨਾਲ ਕੌਮ ਦੇ ਪਿਆਰੇ ਕਈ ਪ੍ਰਕਾਰ ਦੇ ਲਾਭ ਉਠਾਉਣ। ਭਾਵੇਂ ਇਸ ਕੰਮ ਦੇ ਪੂਰਾ ਕਰਨ ਲਈ ਸਾਂਨੂੰ ਕਈ ਪ੍ਰਕਾਰ ਦੇ ਕਸ਼ਟ ਸਹਾਰਨੇ ਪੈਣਗੇ। ਅਤੇ ਕਈ ਕੁਰੀਤੀਆਂ ਰੂਪ ਝਾੜੀਆਂ ਦਾ ਉਖੇੜਨਾ ਪਏਗਾ। ਜਿਨਾਂ ਦੇ ਨਾਸ਼ ਕਰਨ ਲਈ ਸਾਡੇ ਪਾਸ ਭਾਵੇਂ ਗੁਰਾਂ ਦੇ ਸ਼ਬਦ ਰੂਪ ਕਸੀ ਕੁਹਾੜੀਆਂ ਹੈਨ। ਪਰੰਤੂ ਸਾਡੇ ਵਿੱਚ ਇਤਨੀ ਸਾਮਰਥ ਨਹੀਂ ਹੈ ਇਸ ਵਾਸਤੇ ਅਸੀਂ ਅਕਾਲ ਪੁਰਖ ਦੀ ਸਹਾਇਤਾ ਨਾਲ ਅਪਨੇ ਮਨੋਰਥ ਨੂੰ ਸਿੱਧ ਕਰ ਸਕਾਂਗੇ ਅਤੇ ਪੰਥ ਦੇ ਪਿਆਰਿਆਂ ਅਗੇ ਪ੍ਰਾਰਥਨਾ ਕੀਤੀ ਜਾਂਦੀ ਹੈ ਜੋ ਸਾਡੀ ਇਸ ਕਾਰਜ ਵਿੱਚ ਸਹਾਇਤਾ ਕਰਨ॥

## ਖਾਲਸਾ ਅਖ਼ਬਾਰ ਦੇ ਪਾਠਕਾਂ ਅਗੇ ਪ੍ਰਾਰਥਨਾ

ਪਿਆਰੇ ਪਾਠਕ ਗਣ ਆਪ ਇਸ ਬਾਤ ਨੂੰ ਬਹੁਤ ਅੱਛੀ ਤਰ੍ਹਾਂ ਜਾਣਦੇ ਹੋ ਜੋ ਬੱਚੇ ਦੇ ਜਨਮਣੇ ਦਾ ਆਨੰਦ ਕਿਤਨਾ ਕਦਰਦਾ ਹੁੰਦਾ ਹੈ। ਜਿਸ ਦੇ ਜਨਮ ਸਮੇਂ ਉਸ ਦੇ ਮਾਤਾ ਪਿਤਾ ਅਤੇ ਹੋਰ ਘਰਾਣੇ ਦੇ ਲੋਕ ਕਿਤਨਾ ਕੁ ਉਤਸ਼ਾਹ ਕਰਦੇ ਹਨ। ਕਈ ਤਰਾਂ ਦੇ ਪੁੰਨ ਦਾਨ ਅਤੇ ਕਈ ਪ੍ਰਕਾਰ ਦੇ ਮੰਗਲ ਕਰਦੇ ਹਨ। ਇਨਾਂ ਸਾਰੀਆਂ ਵਧਾਈਆਂ ਦੇ ਨਾਲ ਉਨਾਂ ਦੀਆਂ ਇਹ ਕਾਮਨਾਂ ਭੀ ਜ਼ਰੂਰ ਹੁੰਦੀਆਂ ਹਨ ਕਿ ਬੱਚਾ ਉਮਰ ਦਿੱਤਾ ਅਤੇ ਨਸੀਬ ਵਾਲਾ ਹੋਵੇ। ਕਿਉਂਕਿ ਇਹ ਗੱਲ ਪ੍ਰਸਿੱਧ ਹੈ ਜੋ ਕਈ ਪ੍ਰਕਾਰ ਦੀਆਂ ਬੀਮਾਰੀਆਂ ਬੱਚਿਆਂ ਨੂੰ ਅਪਨੀ ਛੋਟੀ ਉਮਰ ਵਿੱਚ ਭੋਗਨੀਆਂ ਪੈਂਦੀਆਂ ਹਨ ਜਿਨਾਂ ਵਿੱਚ ਕਈ ਬੱਚੇ ਜਨਮ ਕੇ ਅਪਨੀ ਉਮਰਾਂ ਦੇ ਸੁਖਾਂ ਨੂੰ ਬਿਨਾ ਭੋਗੇ ਮਰ ਜਾਂਦੇ ਹਨ ਜੈਸਾ ਕਿ ਹਜ਼ਾਰਾਂ ਬੱਚੇ ਸਾਲ ਵਿੱਚ ਰੋਗ ਅਰਥਾਤ ਮਾਤਾ ਦੀ ਬੀਮਾਰੀ ਨਾਲ ਮਰਦੇ ਹਨ ਅਤੇ ਹਜ਼ਾਰਾਂ ਦੰਦ ਨਿਕਲਣ ਨਾਲ ਮਰਦੇ ਹਨ ਅਤੇ ਕਈ ਗਾਲੇ ਪੈਕੇ ਸੁੱਕ ਕੇ ਮਰ ਜਾਂਦੇ ਹਨ ਇਸ ਵਾਸਤੇ ਉਨਾਂ ਬੀਮਾਰੀਆਂ ਦੇ ਡਰ ਨਾਲ ਉਸ ਬੱਚੇ ਦੇ ਮਾਤਾ ਪਿਤਾ ਜ਼ਰੂਰ ਸਸਾਦਿਲ ਰਹਿੰਦੇ ਹਨ ਅਤੇ ਆਖਦੇ ਹਨ ਕਿ ਉਮਰ ਵਾਲਾ ਹੋਵੇ ਜੈਸਾ ਕਿ ਇਕ ਅਖਾਣ ਹੈ (ਨਿਕਲੇ ਸੂਏ ਤਾਂ ਪੁਤ ਹੂਏ) ਅਕਾਲ ਪੁਰਖ ਦੀ ਕ੍ਰਿਪਾ ਨਾਲ ਜਦ ਇਨਾਂ ਬਚਪਨ ਦੀਆਂ ਬੀਮਾਰੀਆਂ ਤੇ ਨਿਕਲ ਜਾਂਦਾ ਹੈ ਤਦ ਆਖਦੇ ਹਨ ਕਿ ਅਕਾਲ ਪੁਰਖ ਇਸ ਨੂੰ ਉਮਰ ਵਾਲਾ ਕਰੇ ਇਸ ਦਾ ਇਹ ਭਾਵ ਹੈ ਜੋ ਕਈ ਬੱਚੇ ਬਾਰਾਂ ਚੌਦਾਂ ਸਾਲ ਦੀ ਉਮਰ ਵਿੱਚ ਯਾ ਜੁਆਨ ਹੋਕੇ ਭੀ ਮਰ ਜਾਂਦੇ ਹਨ ਉਨਾਂ ਦੀ ਮੌਤ ਦਾ ਦੁੱਖ ਛੋਟਿਆਂ ਬੱਚਿਆਂ ਦੀ ਮੌਤ ਤੇ ਨਹੀਂ ਹਿੱਸੇ ਵਧ ਕੇ ਹੁੰਦਾ ਹੈ। ਜੇ ਉਹ ਜੁਆਨ ਭੀ ਹੋ ਜਾਵੇ ਤਦ ਆਖਦੇ ਹਨ ਕਿ ਵਿਦ੍ਯਾਵਾਨ ਹੋਵੇ ਕਿਉਂਕਿ ਦੇਖਣੇ ਵਿੱਚ ਆਇਆ ਹੈ ਜੋ ਕਈ ਬਾਲਕ ਜਿਨਾਂ ਦੇ ਜਨਮਣੇ ਤੇ ਮਾਤਾ ਪਿਤਾ ਨੂੰ ਅਧਕ ਆਨੰਦ ਹੋਇਆ ਸੀ ਉਸ ਦੇ ਮੂਰਖ ਹੋਣੇ ਦੇ ਕਾਰਣ ਜਿਸ ਦਾ ਫਲ ਨਿਰਧਨਤਾ ਹੈ ਦੇਖ ਕੇ ਬਹੁਤ ਦੁਖੀ ਹੁੰਦੇ ਹਨ। ਇਸ ਵਾਸਤੇ ਉਮਰ ਦੇ ਨਾਲ ਵਿੱਦਿਆ ਭੀ ਮੰਗਦੇ ਹਨ॥

ਇਸ ਤੇ ਪਿਛੇ ਵਿਦ੍ਯਾ ਨਾਲ ਭਾਗ ਭੀ ਜ਼ਰੂਰੀ ਹੋਣੇ ਚਾਹੀਦੇ ਹਨ ਕਿਉਂਕਿ ਅਭਾਗਾ ਪੁਰਖ ਵਿਦ੍ਯਾ ਸਲ ਕਰਕੇ ਭੀ ਦੁਰਦਸ਼ਾ ਨੂੰ ਹੀ ਪ੍ਰਾਪਤ ਹੁੰਦਾ ਹੈ, ਕਈ ਪੁਰਖ ਦੇਖੇ ਜਾਂਦੇ ਹਨ ਜੋ ਉਹ ਵਿੱਦਿਆ ਪੜ੍ਹੇ ਹੋਏ ਹਨ ਪਰ ਰੋਟੀ ਨੂੰ ਆਜਜ਼ ਫਿਰਦੇ ਹਨ ਅਤੇ ਪਰਦੁਆਰਿਆਂ ਪਰ ਭਟਕਦੇ ਹਨ ਇਸ ਵਾਸਤੇ ਸੁਭਾਗਤਾ ਭੀ ਪੁਰਖ ਲਈ ਇਕ ਮਹਾਨ ਭੂਖਣ ਹੈ ਜਿਸ ਦੇ ਹੋਣੇ ਸੇ ਸੋਭਾ ਪਾਉਂਦਾ ਹੈ। ਇਸ ਸਾਰੇ ਕਥਨ ਤੇ ਇਹ ਸਿੱਧ ਹੋਇਆ ਕਿ ਉਸ ਬੱਚੇ ਦੀਰਗੀ ਉਮਰ ਦਾ ਸਾਮਾਨ ਉਸ ਦੇ ਸਬੰਧੀ ਉੱਤਮ ਚਾਹੁੰਦੇ ਹਨ। ਅਤੇ ਉਸ ਦੇ ਲਈ ਅਕਾਲਪੁਰਖ ਪਰ ਭਰੋਸਾ ਰੱਖ ਕੇ ਯਤਨ ਕਰਦੇ ਹਨ ਜੈਸਾ ਕਿ ਬਚਪਨ ਦੀ ਬੀਮਾਰੀਆਂ ਲਈ ਹਕੀਮ ਅਤੇ ਡਾਕਟਰਾਂ ਦਾ ਇਲਾਜ ਅਤੇ ਉਸ ਦੀ

ਵਿਦਯਾ ਲਈ ਸਕੂਲਾਂ ਅਤੇ ਕਾਲਜਾਂ ਦੀ ਪੜ੍ਹਾਈ ਕਰਾਉਂਦੇ ਹਨ ਜਿਸਤੇ ਅਜ ਕੱਲ ਆਪ ਵੇਖਦੇ ਹੋ ਜੋ ਕਈ ਵਕੀਲ ਕਈ ਡਿਪਟੀ ਕਈ ਡਾਕਟਰ ਵਡੇ੨ ਧਨਾਢ ਅਤੇ ਪ੍ਰਤਾਪਵਾਨ ਨਜਰ ਆਉਂਦੇ ਹਨ॥

ਇਸੀ ਪ੍ਰਕਾਰ ਅਖਬਾਰ ਰੂਪੀ ਬਾਲਕ ਦੇ ਪੈਦਾ ਹੋਣੇ ਤੇ ਭੀ ਉਸ ਦੇ ਐਡੀਟਰ ਪਰੋਪਰਾਇਟਰ ਅਤੇ ਹੋਰ ਸਹਾਇਕਾਂ ਨੂੰ ਅਤਯੰਤ ਆਨੰਦ ਪ੍ਰਾਪਤ ਹੁੰਦਾ ਹੈ। ਪਰੰਤੂ ਉਸ ਬੱਚੇ ਦੀ ਤਰ੍ਹਾਂ ਇਸ ਨੂੰ ਭੀ ਬਹੁਤ ਬੁਰਾਈਆਂ ਜਾਂ ਘਾਟਿਆਂ ਰੂਪੀ ਬੀਮਾਰੀਆਂ ਦਾ ਸਾਮ੍ਹਨਾ ਕਰਨਾ ਪੈਂਦਾ ਹੈ। ਜੋ ਇਸ ਜਿੰਦਗੀ ਦੇ ਕੁਸ਼ਮਨ ਹੁੰਦੇ ਹਨ ਕਈ ਅਖਬਾਰ ਮਜਮੂਨਾਂ ਦੀ ਕਮੀ ਤੋਂ ਬੰਦ ਹੋ ਗਏ ਜਿਨਾਂ ਵਿੱਚ ਕਿਸੇ ਉੱਤਮ ਦੇਸ ਸੁਧਾਰਕ ਯਾ ਧਾਰਮਕ ਮਜਮੂਨਾਂ ਦੇ ਨਾ ਹੋਣ ਕਰਕੇ ਪਾਠਕਾਂ ਨੇ ਲੈਣੇ ਛੱਡ ਦਿੱਤੇ। ਕਈ ਅਖਬਾਰ ਉਨਾਂ ਦੇ ਬੰਦੋਬਸਤ ਅਛੇ ਨਾਂ ਹੋਣੇ ਦੇ ਕਾਰਣ ਜਾਂਦੇ ਰਹੇ ਜਿਸ ਤਰਾਂ ਹਫਤੇ ਵਾਰ ਅਖਬਾਰ ਮਹੀਨੇ੨ ਪਿਛੋਂ ਨਿਕਲਨੇ ਲੱਗੇ ਜਿਸ ਤੇ ਪਾਠਕਾਂ ਨੇ ਪਸੰਦ ਨਾ ਕੀਤੇ ਕਿਤਨੇ ਅਖਬਾਰ ਅਸਮਾਨੀ ਆਫਤਾਂ ਦੇ ਪੈਣੇ ਨਾਲ ਅਰਥਾਤ ਕਿਸੇ ਮੁਕਦਮੇ ਦੇ ਚੱਕਰ ਵਿੱਚ ਆਕੇ ਰਫੂ ਚੱਕਰ ਹੋ ਗਏ। ਅਤੇ ਕਿਤਨੇ ਅੱਖਬਾਰ ਰੁਪਏ ਦੀ ਕਮੀ ਕਰਕੇ ਬੰਦ ਹੋ ਗਏ। ਅਜੇਹੇ ਹੋਰ ਕਈ ਕਾਰਣ ਹਨ ਜਿਨਾਂ ਕਰਕੇ ਕਈ ਅਖਬਾਰ ਸਾਡੇ ਵੇਖਦੇ੨ ਨਿਕਲੇ ਅਤੇ ਬੰਦ ਹੋ ਗਏ। ਪਰੰਤੂ ਖਾਲਸਾ ਅਖਬਾਰ ਭੀ ਕੁਝ ਅਰਸਾ ਹੋਇਆ ਜੋ ਵਡੇ ਜੋਰ ਸ਼ੋਰ ਨਾਲ ਨਿਕਲਦਾ ਸੀ ਜਿਸ ਦੁਆਰੇ ਖਾਲਸਾ ਪੰਥ ਦੀ ਸੇਵਾ ਕੀਤੀ ਜਾਂਦੀ ਸੀ ਉਸ ਅਖਬਾਰ ਨੇ ਪੰਥ ਦੀ ਕੁਰੀਤੀਆਂ ਦੇ ਦੂਰ ਕਰਨ ਲਈ ਅਤੇ ਲਾਭਦਾਇਕ ਬਾਤਾਂ ਪ੍ਰਗਟ ਕਰਨ ਲਈ ਬਹੁਤ ਜਤਨ ਕੀਤੇ ਸੀ। ਪਰ ਕੁਝ ਅਜੇਹੇ ਕਾਰਨ ਹੋਏ ਜੋ ਉਹ ਬੰਦ ਹੋ ਗਿਆ। ਜਿਸ ਦੇ ਬੰਦ ਹੋਣੇ ਦੇ ਨੁਕਸਾਨ ਨੂੰ ਉਹ ਪਯਾਰੇ ਅੱਛੀ ਤਰਾਂ ਜਾਣਦੇ ਹਨ ਜਿਨਾਂ ਨੂੰ ਉਸ ਦੇ ਨਿਕਲਨੇ ਦੇ ਲਾਭ ਦਾ ਗਯਾਨ ਹੈ॥

ਉਹ ਅਖਬਾਰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਵਲੋਂ ਨਿਕਲਦਾ ਸੀ ਪਰੰਤੂ ਉਸ ਦੇ ਐਡੀਟ ਕਰਨੇ ਦੀ ਸੇਵਾ ਸਭਾ ਨੇ ਮੈਨੂੰ ਦਿੱਤੀ ਹੋਈ ਸੀ ਜਿਸ ਨੂੰ ਮੈਂ ਯਥਾ ਬੁਧੀ ਐਡੀਟ ਕਰਦਾ ਰਿਹਾ। ਜਦ ਹੁਣ ਮੈਂ ਕਈ ਸਾਲ ਤੇ ਉਸ ਨੂੰ ਬੰਦ ਦੇਖਿਆ ਅਤੇ ਨਾਲ ਹੀ ਇਹ ਨੁਕਸਾਨ ਦੇਖਿਆ ਕਿ ਜੋ ਅਖਬਾਰ ਦੇ ਜਾਰੀ ਰਹਿਣ ਨਾਲ ਆਪਸ ਦਾ ਸੰਬੰਧ ਬਣਿਆ ਰਹਿੰਦਾ ਸੀ ਸੋ ਬਿਲਕੁਲ ਨਹੀਂ ਰਿਹਾ, ਇਕ ਦੂਜੇ ਦੀ ਕਾਰ ਰਵਾਈ ਮਲੂਮ ਨਹੀਂ ਹੁੰਦੀ। ਤਦ ਮੈਂ ਸਭਾ ਅਗੇ ਬੇਨਤੀ ਕੀਤੀ ਕਿ ਅਖਬਾਰ ਫਿਰ ਜਾਰੀ ਕੀਤਾ ਜਾਵੇ ਜਿਸ ਪਰ ਸਿੰਘ ਸਭਾ ਲਾਹੌਰ ਨੇ ਇਹ ਫੈਸਲਾ ਕੀਤਾ ਜੋ ਇਹ ਅਖਬਾਰ ਦਾਸ ਨੂੰ ਹੀ ਦੇ ਦਿਤਾ ਅਤੇ ਆਖਿਆ ਕਿ ਸਭਾ ਦਾ ਇਸ ਨਾਲ ਜਾਤੀ ਲਾਭ ਹਾਨੀ ਦਾ ਕੋਈ ਸਬੰਧ ਨਹੀਂ ਹੈ। ਇਸ ਵਾਸਤੇ ਹੁਣ ਇਸ ਅਖਬਾਰ ਦਾ ਭਾਰ ਮੇਰੇ ਅਕੱਲੇ ਪਰ ਹੀ ਆਨ ਪਿਆ ਹੈ। ਪਰੰਤੂ ਮੈਂ ਅਪਨੇ ਚਿਤ ਵਿੱਚ ਇਹ ਜਾਨ ਲੀਤਾ ਹੈ ਕਿ ਇਹ ਖਾਲਸਾ ਅਖਬਾਰ ਖਾਲਸਾ ਪੰਥ ਦਾ ਹੈ॥

ਮੇਰਾ ਇਸ ਦੇ ਵਿੱਚ ਸਿਰਫ ਇਤਨਾ ਹਿੱਸਾ ਹੈ ਜਿਤਨਾ ਮਜਦੂਰ ਦਾ ਮਕਾਂਨ ਬਨਾਉਣ ਵਿੱਚ ਹੁੰਦਾ ਹੈ ਸੋ ਇਸ ਅਖਬਾਰ ਰੂਪੀ ਮਕਾਨ ਦਾ ਮਾਲਕ ਜੋ ਖਾਲਸਾ ਪੰਥ ਹੈ ਇਸ ਦੀ ਖਬਰ ਖੁਦ ਰਖੇਗਾ॥

ਇਸ ਵਾਸਤੇ ਪੰਥ ਦੇ ਪਯਾਰਿਆਂ ਅਗੇ ਪ੍ਰਾਰਥਨਾ ਕੀਤੀ ਜਾਂਦੀ ਹੈ ਜੋ ਇਸ ਕੌਮੀ ਅਖਬਾਰ ਨੂੰ ਸਭ ਪ੍ਰਕਾਰ ਮੱਦਦ ਦੇਣ। ਅਤੇ ਇਹ ਖਯਾਲ ਨਾ ਕਰਨ ਕਿ ਇਹ ਅਖਬਾਰ ਇਸ ਦਾ ਜਾਤੀ ਅਖਬਾਰ ਹੈ। ਬਲਕਿ ਉਹ ਇਹ ਸਮਝਨ ਜੋ ਇਹ ਕੌਮੀ ਅਖਬਾਰ ਹੋਣੇ ਕਰਕੇ ਕੌਮ ਦਾ ਹੈ॥

ਮੈਂ ਤਾਂ ਇਸ ਪ੍ਰਕਾਰ ਇਸ ਦੇ ਮਜਮੂਨਾਂ ਨੂੰ ਅਪਨੀ ਕਲਮ ਨਾਲ ਕਠੇ ਕਰਨੇ ਵਾਲਾ ਹਾਂ ਜਿਸ ਪ੍ਰਕਾਰ ਪਿੰਡ ਦੇ ਢਗਾਂ ਨੂੰ ਇਕ ਪਾਲੀ ਸੋਟੀ ਨਾਲ ਕਠੇ ਰਖਦਾ ਹੈ। ਮੈਨੂੰ ਪੂਰੀ ਆਸ ਪੈਂਦੀ ਹੈ ਜੋ ਸਾਡੇ ਸਿੰਘ ਭਾਈ ਜ-

ਬੰਸ ਨਹੀਂ ਕੀਤੀ ਜਿਉਂ ੨ ਜ਼ਮਾਨਾ ਗੁਜ਼ਰਦਾ ਹੈ ਤਿਉਂ ੨ ਇਸਦਾ ਗਜਾਨ ਭੀ ਵਧਦਾ ਜਾਂਦਾ ਹੈ। ਇਹੋ ਬਾਤ ਪੁਰਖ ਵਿੱਚ ਹੋਰਨਾਂ ਪਸੂਆਂ ਅਤੇ ਪੰਛੀਆਂ ਨਾਲੋ ਵਧ ਕੇ ਹੈ ਜਿਸ ਤੇ ਇਸ ਨੂੰ ਸਾਰੀ ਧਰਾ ਦਾ ਸਿੰਗਾਰ ਅਤੇ ਜੰਤੂ ਜੰਤੂ ਦਾ ਸਰਦਾਰ ਆਖਿਆ ਜਾਂਦਾ ਹੈ॥

ਇਸ ਬਿਵਹਾਰਕ ਉੱਨਤੀ ਦੇ ਸਿਵ ਇਸ ਪੁਰਖ ਜਾਤੀ ਨੇ ਧਾਰਮਕ ਉੱਨਤੀ ਕੀਤੀ ਹੈ ਉਸਦਾ ਭੀ ਕੋਈ ਅੰਤ ਯਾ ਸੁਮਾਰ ਨਹੀਂ। ਆਤਮਾ ਅਤੇ ਪਰਮਾਤਮਾ ਕ੍ਯਾ ਪਦਾਰਥ ਹਨ ਅਤੇ ਇਨਾਂ ਦਾ ਆਪਸ ਵਿੱਚ ਕੀ ਸੰਬੰਧ ਹੈ ਸ੍ਰਿਸ਼ਟੀ ਕਯਾ ਪਦਾਰਥ ਹੈ ਇਸ ਦੀ ਰਚਨਾ ਕਿਸ ਪ੍ਰਕਾਰ ਹੋਈ ਹੈ ਮੁਕਤੀ ਕਯਾ ਹੈ ਅਤੇ ਕਿਨਾਂ ਸਾਧਨਾਂ ਤੇ ਪ੍ਰਾਪਤ ਹੋ ਸੱਕਦੀ ਹੈ, ਇਸ ਪਰ ਹਜਾਰਾਂ ਰਿਖੀ ਮੁਨੀ ਮਹਾਤਮਾਂ ਨਬੀ ਅਵਤਾਰਾਂ ਨੇ ਵੱਡੇ ੨ ਪੁਸਤਕ ਲਿਖ ਧਰੇ ਹਨ, ਜਿਨਾਂ ਨੂੰ ਪੜ੍ਹਕੇ ਅਕਲ ਹੈਰਾਨ ਹੈ। ਅੱਜ ਕੱਲ ਦੇ ਸਮਾਜ ਵਿੱਚ ਜਦ ਅਸੀਂ ਦੇਖਦੇ ਹਾਂ ਕਿ ਪੁਰਖ ਨੇ ਅਪਨੇ ਪੁਰਖਾਰਥ ਨੂੰ ਏਥੋਂ ਤਕ ਵਧਾਇਆ ਹੈ ਅਤੇ ਨਾਲ ਇਹ ਭੀ ਆਖਦੇ ਹਾਂ ਕਿ ਅਜੇ ਇਸਦੇ ਪੁਰਖਾਰਥ ਦੀ ਕੋਈ ਹੱਦ ਨਹੀਂ ਹੈ। ਤਦ ਅਸੀਂ ਭੀ ਜਦ ਅਪਨੇ ਆਪਨੂੰ ਪੁਰਖ ਕਹਿਨੇ ਦਾ ਹੱਕ ਰਖਦੇ ਹਾਂ ਅਤੇ ਕਰਮ ਅਰ ਗਜਾਨ ਇੰਦ੍ਰੀਆਂ ਵਾਲੇ ਹਾਂ ਫਿਰ ਇਸ ਸੰਸਾਰ ਵਿੱਚ ਕੇ ਚਾਰ ਪਾਇਆਂ ਦੀ ਤਰਾਂ ਅੰਨ ਖਾਕੇ ਮਾਮੂਲੀ ਕੰਮ ਕਾਰ ਕਰਕੇ ਮਰ ਜਾਈਏ ਤਦ ਪਸੂਆਂ ਨਾਲੋਂ ਸਾਡੇ ਵਿਚ ਕੀ ਵਿਸੇਸਤਾ ਹੋ ਸੱਕਦੀ ਹੈ। ਅਨੇਕਾਂ ਪਰ ਅਸੀਂ ਅਪਨੇ ਆਪ ਨੂੰ ਸਾਬਤ ਕਰਦੇ ਹਾਂ ਜੋ ਬਿਨਾ ਸਿੰਗ ਪੂਛ ਦੇ ਅਸੀਂ ਭੀ ਇਕ ਪਸੂ ਹਾਂ ਜੈਸਾ ਕਿ ਕਿਰਧਰ ਸਾਧੂ ਨੇ ਲਿਖਿਆ ਹੈ (ਬੈਲ ਤੁਲ ਬਿਚਰਨ ਲਗੇ ਲਗਾਵਈ ਦਾੜ੍ਹੀ ਮੁਛ ਅਕਲ ਵਹੀ ਹੈ ਵਾਨ ਕੀ ਬਿਨ ਸਿੰਗ ਬਿਨ ਪੂਛ) ਇਸ ਮਹਾਤਮਾ ਦੇ ਵਾਕ ਤੇ ਸਿੱਧ ਹੁੰਦਾ ਹੈ ਕਿ ਜਿਸ ਪੁਰਖ ਵਿੱਚ ਧਰਮ ਯਾ ਪਰਉਪਕਾਰ ਦਾ ਖਿਆਲ ਨਹੀਂ ਹੈ ਸੋ ਪੁਰਖ ਨਾਮ ਹੁੰਦਿਆਂ ਭੀ ਪਸੂ ਹੈ। ਜਿਸ ਪ੍ਰਕਾਰ ਮਿੱਟੀ ਦਾ ਸਿੰਘ ਸਿੰਘ ਨਾਮ ਰਖਾਕੇ ਭੀ ਮਿੱਟੀ ਹੈ॥

ਇਸ ਵਾਸਤੇ ਐ ਪਜਾਰੇ ਭਾਈਓ ਜੇਕਰ ਅਸੀਂ ਅਪਨਾ ਨਾਮ ਪੁਰਖ ਅਖਾਉਣਾ ਚਾਹੁੰਦੇ ਹਾਂ ਤਾਂ ਜਰੂਰ ਪੁਰਖਾਰਥ ਕਰਨਾ ਸਾਡਾ ਧਰਮ ਹੋਣਾ ਚਾਹੀਦਾ ਹੈ॥

ਇਸ ਸਮਾਜ ਵਿੱਚ ਸਾਡਾ ਕੋਈ ਸਤ੍ਰੂ ਨਹੀਂ ਹੈ ਅਰਥਾਤ ਸਰਕਾਰ ਅੰਗ੍ਰੇਜੀ ਦੇ ਰਾਜ ਦੇ ਪ੍ਰਤਾਪ ਸਭ ਪ੍ਰਕਾਰ ਅਮਨ ਹੈ ਇਸ ਦੇ ਵਾਸਤੇ ਪੁਰਖਾਰਥ ਕਰਨ ਦੀ ਕੋਈ ਲੋੜ ਨਹੀਂ ਹੈ॥

ਪਰੰਤੂ ਇਸ ਦੇਸ ਵਿੱਚ ਜੋ ਕੁਰੀਤੀਆਂ ਦਾ ਸਤ੍ਰੂ ਅਪਨੀ ਭੁਰਾਈਆਂ ਦੀ ਸੈਨਾਂ ਨੂੰ ਆਰਾਸਤਾ ਕਰਕੇ ਅ ਸਾਡੇ ਸਾਹਮਣੇ ਖੜਾ ਹੈ ਅਤੇ ਅ ਸਾਡੇ ਧਰਮ ਰੂਪ ਧਨ ਦੀ ਹਾਨੀ ਕਰ ਰਿਹਾ ਹੈ। ਇਸਦੇ ਰੋਕਣੇ ਲਈ ਸਾਨੂੰ ਪੁਰਖਾਰਥ ਕਰਨਾ ਜਰੂਰੀ ਆਮਦ ਹੈ। ਇਸ ਵਾਸਤੇ ਆਓ ਮਿਲਕੇ ਇਕ ਦੂਜੇ ਦੇ ਸਹਾਈ ਬਣੋ ਮਹਾਤਮਾਂ ਦੇ ਬਚਨਾਂ ਦੇ ਹਥਿਰ ਪਕੜੋ ਅਤੇ ਇਸ ਕੁਰੀਤੀ ਰੂਪ ਸਤ੍ਰੂ ਪਰ ਧਾਵਾ ਕਰੋ ਅਪਨੇ ਦੇਸ਼ ਯਾ ਕੌਮ ਦੀ ਰਖਯਾ ਕਰੋ ਅਰਥਾਤ ਕੁਰੀਤੀਆਂ ਦੇ ਕਬਜੇ ਤੇ ਨਿਕਾਲੋ ਸਾਡੀਆਂ ਕੁਰੀਤੀਆਂ ਦੇ ਹਥੋਂ ਹਜਾਰਾਂ ਪੁਰਖ ਮਾਰੇ ਗਏ ਅਤੇ ਮਾਰੇ ਜਾਂਦੇ ਹਨ। ਅਰ ਹਜਾਰਾਂ ਲੜਕੇ ਲੜਕੀਆਂ ਦਾ ਨਾਸ ਹੋ ਰਿਹਾ ਹੈ। ਹਜਾਰਾਂ ਧਨਵੰਨ ਨਿਰਧਨ ਹੋ ਰਹੇ ਹਨ ਜੇ ਅਸੀਂ ਅਜੇ ਭੀ ਨਹੀਂ ਸੰਭਾਲਾਂਗੇ ਤਦ ਸਾਡੇ ਸਮਾਨ ਦੁਰਭਾਗ ਕੌਣ ਹੋਵੇਗਾ। ਪਰੰਤੂ ਇਨਾਂ ਕੁਰੀਤੀਆਂ ਦੇ ਪ੍ਰਗਟ ਕਰਨਹਾਰਾ ਅਤੇ ਇਨਾਂ ਤੇ ਬਚਾਨਹਾਰਾ ਇਸ ਸਮਾਜ ਵਿੱਚ ਕੇਵਲ ਅਖਬਾਰ ਹੈ ਇਸ ਵਾਸਤੇ ਇਸਨੂੰ ਮਨ ਲਾਕੇ ਪੜ੍ਹੋ। ਅਤੇ ਉਸਦੇ ਮਜਮੂਨਾਂ ਨੂੰ ਵਿਚਾਰੋ ਅਤੇ ਉਸ ਪਰ ਅਮਲ ਕਰੋ ਨਿਤ ਨਵੇਂ ਉਪਦੇਸ਼ ਸੁਨਾਉਣੇ ਵਾਲਾ ਜੇਕਰ ਕੋਈ ਉੱਤਮ ਉਪਦੇਸ਼ਕ ਹੋ ਸੱਕਦਾ ਹੈ ਤਾਂ ਕੇਵਲ ਅਖਬਾਰ ਹੈ, ਹਰ ਇਕ ਪੁਰਖ ਦੇ ਖ਼ਿਆਲਾਤ ਨੂੰ ਹਰ ਇਕ ਪਰ ਪ੍ਰਗਟ ਕਰਨੇ ਹਾਰਾ ਵਕੀਲ ਅਗਰ ਕੋਈ ਹੋ ਸੱਕਦਾ ਹੈ ਤਾਂ ਏਹੋ ਅਖਬਾਰ ਹੈ ਇਸ ਲਈ ਇਸਦਾ ਪ੍ਰੀਤੀ ਨਾਲ ਕਦਰ ਕਰੋ

